# ਖਾਲਸਾ ਸ਼ਬਦ ਬਾਰੇ

ਜਸਬੀਰ ਸਿੰਘ ਸਰਨਾ (ਕਸ਼ਮੀਰ)*

*ਖਾਲਸਾ* ਸ਼ਬਦ ਦੀ ਪ੍ਰੀਭਾਸ਼ਾ ਬਾਰੇ ਅਨੇਕਾਂ ਸੂਝਵਾਨਾਂ, ਵਿਚਾਰਵਾਨਾਂ ,ਲੇਖਕਾਂ ਨੇ ਆਪਣੇ ਖਿਆਲ ਪੇਸ਼ ਕੀਤੇ ਹਨ।

(ੳ) ਭਾਈ ਕਾਨ੍ਹ ਸਿੰਘ ਨਾਭਾ ਇਸ *ਖਾਲਸਾ* ਸ਼ਬਦ ਦੀ ਪ੍ਰੀਭਾਸ਼ਾ ਬਾਰੇ ਲਿਖਦੇ ਹਨ :

ਸ਼ੁਧ , ਬਿਨਾ ਮਿਲਾਵਟ, ਨਿਰੋਲ, ਉਹ ਜ਼ਮੀਨ ਜਾਂ ਮੁਲਕ ਜੋ ਬਾਦਸ਼ਾਹ ਦਾ ਹੈ, ਜਿਸ ਪੁਰ ਕਿਸੇ ਜਾਗੀਰਦਾਰ ਅਥਵਾ ਜ਼ਿਮੀਦਾਰ ਦਾ ਸ੍ਵਤ੍ਵ ਨਹੀਂ। ਅਕਾਲੀ ਧਰਮ, ਵਾਹਿਗੁਰੂ ਜੀ ਕਾ ਖਾਲਸਾ, ਸਿੰਘ ਪੰਥ, ਖਾਲਸਾ ਧਰਮ-ਧਾਰੀ ਗੁਰੂ ਨਾਨਕ ਪੰਥੀ. *ਮਹਾਨ ਕੋਸ਼, 1990, ਦਿੱਲੀ, ਸਫ਼ਾ 374*

(ਅ) ਪ੍ਰੋ: ਹਰਬੰਸ ਸਿੰਘ (ਚੀਫ਼ ਐਡੀਟਰ) ਦੁਆਰਾ ਸੰਪਾਦਤ "ਐਨਸਾਈਕਲੋਪੀਡੀਆ ਆਫ਼ ਸਿਖਿਜ਼ਮ" ਅਨੁਸਾਰ ਇਸ ਦੀ ਪ੍ਰੀਭਾਸ਼ਾ ਇੰਝ ਦਿਤੀ ਗਈ ਹੈ :

Khalsa : From Arabic *Khalis* (lit. pure, unsullied) and Perso-Arabic *Khalisah* (lit. pure, office of revenue department; lands directly under government management), is used collectively for the community of baptized Sikhs. The term *Khalisah* was used during Muslim rule in India for crown-lands administered directly by the king without the mediation of *jagirdars* or *mansabdars.*

*Encyclopaedia of Sikhism; 1996, Patiala, pp. 473*

(ੲ) ਡਾਕਟਰ ਹਰਜਿੰਦਰ ਸਿੰਘ ਦਿਲਗੀਰ ਅਨੁਸਾਰ ਖਾਲਸਾ ਸ਼ਬਦ ਇੰਝ ਬਿਆਨ ਕੀਤਾ ਗਿਆ ਹੈ :

Khalsa : Khalsa is a Persian term, literally it means the land or the property which is under the personal and direct control of the sovereign, in other words it means "Sovereign". Guru Gobind Singh Sahib abolished *masand* system and declared that the Sikhs shall be "the own" subjects of the Almighty.

*The Sikh Reference book, 1997, Canada, p. 55*

ਗੁਰੂ ਗੋਬਿੰਦ ਸਿੰਘ ਸਾਹਿਬ ਨੇ ਖਾਲਸਾ ਪੰਥ ਨੂੰ ਜਿਥੇ ਪਾਤਸ਼ਾਹੀ ਦਿਤੀ ਉਥੇ ਗੁਰਿਆਈ ਵੀ ਬਖਸ਼ਸ਼ ਕੀਤੀ। ਖਾਲਸੇ ਨੂੰ ਆਪਣਾ ਖਾਸ ਰੂਪ, ਮਿਤਰ-ਸਖਾਈ, ਮੁੱਖ ਹੈ ਅੰਗਾ, ਇਸ਼ਟ-ਸੁਹਿਰਦ, ਮਾਤ ਪਿਤਾ ਸੁਖਦਾਈ, ਸੋਭਾਸ਼ੀਲ ਆਦਿ ਵਿਸ਼ੇਸ਼ਣਾਂ ਨਾਲ ਮੁਖਾਤਬ ਕੀਤਾ ਹੈ।

ਖਾਲਸਾ ਮੇਰੋ ਰੂਪ ਹੈ ਖਾਸ। ਖਾਲਸੇ ਮੈਂ ਹਉਂ ਕਰਉਂ ਨਿਵਾਸ।
ਖਾਲਸਾ ਮੇਰੋ ਮੁਖ ਹੈ ਅੰਗਾ। ਖਾਲਸੇ ਕੇ ਹਉਂ ਬਸਤ ਸਦ ਸੰਗਾ।
ਖਾਲਸਾ ਮੇਰੋ ਇਸ਼ਟ ਸੁਹਿਰਦ। ਖਾਲਸਾ ਮੇਰੋ, ਕਹੀਅਤ ਬਿਰਦ।

* Near Super Bazar, Baramulla.

ਖਾਲਸਾ ਮੇਰੋ, ਪੱਖ ਅਰੁ ਬਾਦ। ਖਾਲਸਾ ਮੇਰੋ, ਸੁਖ ਅਹਿਲਾਦ।
ਖਾਲਸਾ ਮੇਰੋ ਮਿਤ੍ਰ ਸਖਾਈ। ਖਾਲਸਾ ਮਾਤ ਪਿਤਾ ਸੁਖਦਾਈ।
ਖਾਲਸਾ ਮੇਰੀ ਜਾਤ ਅਰ ਪੱਤ। ਖਾਲਸੇ ਕੋ ਮੋ ਕੋ ਉਤਪਤ।
ਖਾਲਸਾ ਮੇਰੋ ਭਵਨ ਭੰਡਾਰ। ਖਾਲਸਾ ਕਰ ਮੇਰੋ ਸਤਿਕਾਰ।
ਖਾਲਸਾ ਮੇਰੋ ਪਿੰਡ ਪ੍ਰਾਨ। ਖਾਲਸਾ ਮੇਰੀ ਜਾਨ ਕੀ ਜਾਨ।
ਖਾਲਸਾ ਮੇਰੋ ਕਰੇ ਨਿਰਵਾਹ। ਖਾਲਸਾ ਮੇਰੋ ਦੇਹ ਅਰ ਸਾਹ।
ਖਾਲਸਾ ਮੇਰੋ ਸਤਿਗੁਰੁ ਪੂਰਾ। ਖਾਲਸਾ ਮੇਰੋ ਸੱਜਨ ਸੂਰਾ।
ਖਾਲਸਾ ਮੇਰੋ ਬੁਧਿ ਅਰੁ ਗਿਆਨ। ਖਾਲਸਾ ਕਾ ਹਉਂ ਧਰੋਂ ਧਿਆਨ।
ਉਪਮਾ ਖਾਲਸਹਿ ਜਾਤ ਨ ਕਹੀ। ਜਿਹਵਾ ਏਕ ਪਾਰ ਨਹਿ ਲਹੀ।
ਸ਼ੇਸ਼ ਰਸਨ ਸਾਰਦ ਸੀ ਬੁਧਿ। ਤਦਪਿ ਨ ਉਪਮਾ ਬਰਨਤ ਸੁਧ।
ਯਾ ਮੈਂ ਰੰਚ ਨ ਮਿਥਿਆ ਭਾਖੀ। ਪਾਰਬ੍ਰਹਮ ਗੁਰੁ ਨਾਨਕ ਸਾਖੀ।
ਰੋਮ ਰੋਮ ਰਸਨਾ ਜੇ ਪਾਵਉਂ। ਤਦਪਿ ਨ ਖਾਲਸਹਿ ਜਸ ਕਹਿ ਪਾਵਉਂ।
ਹਉਂ ਖਾਲਸੇ ਕੋ ਖਾਲਸਾ ਮੇਰੋ। ਓਤ ਪੋਤ ਸਾਗਰ ਬੂੰਦੇਰੋ। *ਸਰਬ ਲੋਹ ਗ੍ਰੰਥ, ਪੰਨਾ 667*

ਦਸਵੇਂ ਨਾਨਕ ਖਾਲਸੇ ਦੀ ਰਹੁਰੀਤ ਅਤੇ ਇਸ਼ਟ ਉਪਾਸਨਾ ਨੂੰ ਵਧੇਰੇ ਸਪਸ਼ਟ ਕਰਦੇ ਹੋਏ ਫੁਰਮਾਉਂਦੇ ਹਨ :

ਜਾਗਤ ਜੋਤ ਜਪੈ ਨਿਸੁ ਬਾਸੁਰ, ਏਕ ਬਿਨਾ ਮਨ ਨੈਕ ਨ ਆਨੈ।
ਪੂਰਨ ਪ੍ਰੇਮ ਪ੍ਰਤੀਤਿ ਸਜੈ, ਬ੍ਰਤ, ਗੋਰ, ਮੜ੍ਹੀ, ਮਟ ਭੂਲ ਨ ਮਾਨੈ।
ਤੀਰਥ ਦਾਨ ਦਇਆ, ਤਪ ਸੰਜਮ, ਏਕ ਬਿਨਾ ਨਹ ਏਕ ਪਛਾਨੇ।
ਪੂਰਨ ਜੋਤ ਜਗੈ ਘਟ ਮੈ, ਤਬ ਖਾਲਸ ਤਾਹਿ ਨਖਾਲਸ ਜਾਨੈ। *ਦਸਮ ਗ੍ਰੰਥ, ਪੰਨਾ 712*

ਗੁਰੂ ਗੋਬਿੰਦ ਸਿੰਘ ਸਾਹਿਬ ਜਦੋਂ ਇਸ ਫ਼ਾਨੀ ਸੰਸਾਰ ਤੋਂ ਕੂਚ ਕਰਨ ਲਗੇ ਤਾਂ ਉਨ੍ਹਾਂ ਗੁਰਿਆਈ ਖਾਲਸੇ ਦੇ ਰੂਬਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਦੇ ਦਿਤੀ। ਗੁਰੂ ਸਾਹਿਬ ਦੇ ਦਰਬਾਰੀ ਕਵੀ ਸੈਨਾਪਤਿ ਨੇ ਲਿਖਿਆ ਹੈ ਕਿ ਜਦੋਂ ਕਈਆਂ ਸਿਖਾਂ ਨੇ ਦਸਵੇਂ ਪਾਤਸ਼ਾਹ ਨੂੰ ਸਵਾਲ ਕੀਤਾ ਕਿ *ਖਾਲਸਾ* ਲਫਜ਼ ਤਾਂ ਦਿੱਲੀ ਦੇ ਬਾਦਸ਼ਾਹ ਆਮ ਵਰਤਦੇ ਹਨ ਤਾਂ ਗੁਰੂ ਸਾਹਿਬ ਨੇ ਆਪਣੇ ਸਿੰਘਾਂ ਨੂੰ ਜਵਾਬ ਦਿਤਾ ਕਿ ਗੁਰੂ ਨੇ ਸਾਰੇ ਮਸੰਦ (ਡਿੱਪਟੀ) ਆਦਿ ਹਟਾ ਕੇ ਸਿੰਘਾਂ ਦਾ ਸਿਧਾ ਸੰਬੰਧ ਗੁਰੂ ਨਾਲ ਕਰ ਦਿਤਾ ਹੈ, ਸਾਰਿਆਂ ਨੂੰ ਖਾਲਸਾ ਬਣਾ ਦਿਤਾ ਹੈ। *ਗੁਰੁ ਸੋਭਾ* ਵਿਚ ਵੀ ਖਾਲਸਾ ਸ਼ਬਦ ਦੇ ਬੁਨਿਆਦੀ ਨਿਯਮਾਂ ਦਾ ਜ਼ਿਕਰ ਕੀਤਾ ਗਿਆ ਹੈ।

ਵਾਕੁ ਕੀਓ ਕਰਤਾਰ ਸੰਤਨ ਲੀਓ ਬਿਚਾਰ
ਸੁਪਨੇ ਸੰਸਾਰ ਤਾਂਹਿ ਕਾਹਿ ਲਪਟਾਈਏ,
ਬਿਖਿਨ ਕੋ ਤਜੋ ਨੇਹ ਸ੍ਰੀ ਗੁਰੂ ਕੀ ਸਿੱਖ ਲੇਹ
ਨਾਸੈ ਛਿਨ ਮਾਂਹਿ ਦੇਹ ਯਮਪੁਰੀ ਨ ਜਾਈਏ,
ਸੀਸ ਨਾ ਮੁੰਡਾਉ ਮੀਤ ਹੁਕਾ ਤਜ ਭਲੀ ਰੀਤਿ
ਪ੍ਰੇਮ ਪ੍ਰੀਤਿ ਮਨ ਕਰ ਸਬਦ ਕਮਾਈਏ।
ਜੀਵਨ ਹੈ ਦਿਨ ਚਾਰ ਦੇਖ ਬੂਝ ਕੇ ਬਿਚਾਰ
ਵਾਹਗੁਰੂ ਗੁਰੂ ਜੀ ਕਾ ਖਾਲਸਾ ਕਹਾਈਏ। *ਗੁਰੁ ਸੋਭਾ*

ਭਾਈ ਨੰਦ ਲਾਲ, ਦਸਵੇਂ ਪਿਤਾ ਦੇ ਦਰਬਾਰੀ ਕਵੀ ਨੇ ਵੀ ਖਾਲਸੇ ਦੀ ਉਪਮਾ ਕੀਤੀ ਹੈ :

ਖਾਲਿਸੋ ਬੇ-ਕੀਨਾ ਗੁਰੁ ਗੋਬਿੰਦ ਸਿੰਘ।
ਹੱਕ ਹੱਕ ਆਈਨਾ ਗੁਰੁ ਗੋਬਿੰਦ ਸਿੰਘ।

ਭਾਈ ਗੁਰਦਾਸ ਦੂਜੇ ਨੇ ਵੀ ਖਾਲਸਾ ਸ਼ਬਦ ਦੀ ਸਿਫ਼ਤ ਸਲਾਹ ਅਤੇ ਖਾਲਸਾ ਦਾ ਅਕਾਲਖੁਰਖ ਦੀ ਇੱਛਾ ਅਨੁਸਾਰ ਹੀ ਪ੍ਰਗਟ ਹੋਣ ਦਾ ਸੰਕੇਤ ਦਿਤਾ ਹੈ :

ਗੁਰਬਰ ਅਕਾਲ ਕੇ ਹੁਕਮ ਸਿਉ ਉਪਜਿਓ ਬਿਗਿਆਨਾ।
ਤਬ ਸਹਿਜੇ ਰਚਿਓ ਖਾਲਸਾ, ਸਾਬਤ ਮਰਦਾਨਾ। *ਵਾਰ 41, ਭਾਈ ਗੁਰਦਾਸ ਦੂਜਾ*
ਨਿਜ ਪੰਥ ਚਲਾਇਓ ਖਾਲਸਾ, ਧਰਿ ਤੇਜ ਕਰਾਰਾ .... *ਉਹੀ*

ਖਾਲਸਾ ਸ਼ਬਦ ਅਨੇਕਾਂ ਹੋਰ ਗ੍ਰੰਥਾਂ, ਪੁਸਤਕਾਂ ਵਿਚ ਵੀ ਆਇਆ ਹੈ ਜਿਨ੍ਹਾਂ ਵਿਚੋਂ ਜ਼ਿਕਰੇ ਖੈਰ ਹਨ ਸਰਬਲੋਹ ਗ੍ਰੰਥ, ਪ੍ਰੇਮ ਸੁਮਾਰਗ ਗ੍ਰੰਥ, ਗੁਰੂ ਬਿਲਾਸਾਂ, ਗੁਰੂ ਪ੍ਰਤਾਪ ਸੂਰਜ ਗ੍ਰੰਥ, ਪ੍ਰਾਚੀਨ ਪੰਥ ਪ੍ਰਕਾਸ਼, ਸੌ ਸਾਖੀ ਆਦਿ, ਜਿਨ੍ਹਾਂ ਵਿੱਚ ਖਾਲਸੇ ਦਾ ਚਿਤ੍ਰਣ, ਉਚ ਆਚਰਣ, ਆਦਰਸ਼, ਮੁਸੀਬਤਾਂ ਝਲਣ ਦੀ ਸਖਤੀ, ਕਮਜ਼ੋਰ ਦੀ ਸਹਾਇਤਾ ਤੇ ਇਸਤਰੀ ਦੀ ਰਖਿਆ ਆਦਿ ਸਿੱਖ-ਆਚਰਣ ਦੇ ਵਿਸ਼ੇਸ਼ ਪੱਖਾਂ ਤੇ ਰੋਸ਼ਨੀ ਪਾਈ ਗਈ ਹੈ, ਜਿਸ ਤੇ ਸਦਾ ਖਾਲਸਾ ਮਾਣ ਕਰਦਾ ਰਹੇਗਾ।

ਪ੍ਰਾਚੀਨ ਪੰਥ ਪ੍ਰਕਾਸ਼ ਦੇ ਕਰਤਾ ਨੇ ਤਾਂ ਖਾਲਸੇ ਦੀਆਂ ਖੂਬੀਆਂ ਨੂੰ ਬਾ-ਖੂਬੀ ਬਿਆਨ ਕੀਤਾ ਹੈ :

ਖਾਲਸੋ ਹੋਵੈ ਖੁਦ ਖੁਦਾ, ਜਿਮ ਖੂਬੀ ਖੂਬ ਖੁਦਾਇ।
ਆਨ ਨ ਮਾਨੈ ਆਨ ਕੀ, ਇਕ ਸੱਚੇ ਬਿਨ ਪਾਤਸ਼ਾਹ।

ਦਸਵੇਂ ਪਿਤਾ ਨੇ ਖਾਲਸੇ ਨੂੰ ਗੁਰਿਆਈ ਤੇ ਪਾਤਸ਼ਾਹੀ ਦੀ ਬਖਸ਼ਸ਼ ਦਾ ਮੁਖਤਯਾਰ-ਨਾਮਾ ਵੀ ਦੇ ਦਿਤਾ :

ਹਬ ਹਮ ਖਾਲਸੇ ਦਯੋ ਗੁਰਯਾਈ।
ਸਤਿਗੁਰ ਸਿੰਘਨ ਦਯੋ ਪਾਤਸ਼ਾਹੀ। .... *ਪ੍ਰਾਚੀਨ ਪੰਥ ਪ੍ਰਕਾਸ਼*
ਸੋ ਸਤਿਗੁਰ ਕੰਮ ਸਭ ਖਾਲਸਾ ਦੀਯੋ।
ਮੁਖਤਯਾਰ ਖਾਲਸਾ ਸਭ ਥਾਂ ਕੀਯੋ।
ਪੰਜ ਭੁਝੰਗੀਅਨ ਤੇ ਅਰਦਾਸ ਕਰਾਉ।
ਜੋ ਮਾਂਗਉ ਸੋਈ ਫਲ ਪਾਉ।੪। *ਪ੍ਰਾਚੀਨ ਪੰਥ ਪ੍ਰਕਾਸ਼*

ਅਠਾਰ੍ਹਵੀਂ ਸਦੀ ਵਿੱਚ ਸਿੱਖ ਆਚਰਣ ਦੀਆਂ ਜੋ ਖੂਬੀਆਂ ਕਾਜ਼ੀ ਨੂਰ ਮੁਹੰਮਦ ਆਦਿ ਨੇ ਬਿਆਨ ਕੀਤੀਆਂ ਹਨ ਉਹ ਖਾਲਸਾ ਦੀ ਅਹਿਮ ਨਿਧੀ ਹੈ। ਉਹ ਸਮਾਂ ਵੀ ਆਇਆ ਜਦੋਂ ਸਿਖਾਂ ਦੇ ਸਿਰਾਂ ਦੇ ਮੁਲ ਰਖੇ ਗਏ, ਇਨ੍ਹਾਂ ਮੁਸੀਬਤਾਂ ਦੇ ਰੂਬਰੂ ਜੰਗਲਾਂ ਵਿਚ ਦਿਨ ਗੁਜ਼ਾਰਦਿਆਂ ਖਾਲਸਾ ਔਕੜਾਂ ਵਿਚ ਪ੍ਰਬਲ ਹੁੰਦਾ ਗਿਆ ਜਿਸ ਦੌਰਾਨ ਆਚਰਣ ਦੀ ਫੌਲਾਦੀ ਅਤੇ ਇਰਾਦੇ ਦੀ ਦ੍ਰਿੜ੍ਹਤਾ ਹੈਰਾਨ ਕਰਨ ਵਾਲੀ ਸੀ।

ਜਦੋਂ ਨਾਦਰਸ਼ਾਹ ਦਿੱਲੀ ਨੂੰ ਲੁਟਦਾ ਹੋਇਆ ਵਾਪਸ ਜਾ ਰਿਹਾ ਸੀ ਤਾਂ ਖਾਲਸੇ ਨੇ ਹਮਲੇ ਬੋਲ ਕੇ ਉਸ ਦਾ ਲੁਟਿਆ ਹੋਇਆ ਮਾਲ ਖੋਹ ਲਿਆ ਤਾਂ ਉਹ ਖਾਲਸੇ ਦੀ ਪ੍ਰਸ਼ੰਸਾ ਕਰਨੋ ਨਾ ਰਹਿ ਸਕਿਆ - "ਖਿਆਲ ਰੱਖੀਂ ਉਹ ਦਿਨ ਦੂਰ ਨਹੀਂ ਜਦ ਕਿ ਇਹ ਬਾਗੀ (ਖਾਲਸਾ) ਤੇਰੇ ਮੁਲਕ ਤੇ ਕਬਜ਼ਾ ਕਰ ਲੈਣਗੇ।"

ਲਫ਼ਜ਼ *ਖਾਲਸਾ ਜੀ* ਵੀ ਕਈ ਵੇਰਾਂ ਇੱਕ ਵਿਅਕਤੀ ਜਾਂ ਇਕ ਸਮੂਹ ਲਈ ਵਰਤਿਆ ਜਾਂਦਾ ਹੈ। ਅਸਲ ਵਿੱਚ ਇਹ ਲਫ਼ਜ਼ ਸਾਰੇ ਸਿੱਖ ਭਾਈਚਾਰੇ ਜਾਂ ਕੌਮ ਲਈ ਵਧੇਰੇ ਵਰਤਣਾ ਬਹੁਤਾ ਢੁਕਵਾਂ ਹੈ। ਇਸ ਜੁਮਰੇ ਵਿਚ ਹੋਰ ਸ਼ਬਦ ਵੀ ਆਉਂਦੇ ਹਨ, ਜਿਵੇਂ ਖਾਲਸਾ ਪੰਥ, ਸਰਬਤ ਖਾਲਸਾ, ਦਲ-ਖਾਲਸਾ, ਖਾਲਸਾ ਜੀ ਕੇ ਬੋਲ-ਬਾਲੇ, ਆਦਿ ਆਦਿ। ਖਾਲਸਾ ਸਰੂਪ ਤੇ ਸਿਧਾਂਤ ਨੂੰ ਅਜੋਕੇ ਸਮੇਂ ਗਲੋਬ ਦੇ ਸਨਮੁਖ ਅਮਲੀ ਜਾਮਾ ਪਹਿਨਾਉਣ ਦੀ ਸਖ਼ਤ ਲੋੜ ਹੈ। ਖਾਲਸਾ ਰੱਬੀ-ਰਹਿਮਤ ਦਾ ਤੱਤਪਰ ਬਣ ਕੇ, ਧਰਮ ਦਾ ਜੈਕਾਰ ਬਣ ਕੇ, ਸਦਾ ਸੰਘਰਸ਼ਸ਼ੀਲ ਰਹੇ, ਇਹ ਹੀ ਸਾਡੀ ਦੁਆ ਹੈ।

¤